ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ

# ਹੁਕਮਨਾਮਿਆਂ ਬਾਰੇ ਜਾਣਕਾਰੀ

ਮਾਸਟਰ ਦਰਸਨ ਸਿੰਘ ਜੀ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# ਹੁਕਮਨਾਮਿਆਂ ਬਾਰੇ ਜਾਣਕਾਰੀ

ਮਾਸਟਰ ਦਰਸਨ ਸਿੰਘ ਜੀ

ਸ੍ਰੀ ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮਿਆਂ ਦੀ ਰਿਕਾਰਡਿੰਗ ਸਮੇਂ, ਮਹਾਨ ਵਿਦਵਾਨ ਸ੍ਰੀ ਮਾਸਟਰ ਦਰਸ਼ਨ ਸਿੰਘ ਜੀ ਨੇ, ਖਾਸ ਉਪਰਾਲਾ ਕਰਕੇ ਇਨ੍ਹਾਂ ਹੁਕਮਨਾਮਿਆਂ ਦੀ ਜਾਣਕਾਰੀ ਵਾਸਤੇ, ਬਹੁਤ ਖੋਜ ਕਰਕੇ ਇਨ੍ਹਾਂ ਹੁਕਮਨਾਮਿਆਂ ਦੀ ਜਾਣਕਾਰੀ ਵੀ ਰਿਕਾਰਡ ਕਰਵਾਈ।

ਇਸ ਪੁਸਤਕ ਵਿਚ ਉਸ ਰਿਕਾਡਿੰਗ ਦਾ ਹੂ-ਬਹੂ ਲੇਖ ਤਿਆਰ ਕੀਤਾ ਗਿਆ ਹੈ। ਆਸ ਹੈ ਪਾਠਕ ਜਨ ਇਸ ਨੂੰ ਪੜ ਕੇ ਬਹੁਤ ਲਾਭ ਪ੍ਰਾਪਤ ਕਰਨਗੇ।

ਰਿਕਾਰਡਿੰਗ ਸੁਣਨ ਲਈ ਹੇਠ ਲਿਖੇ ਲਿੰਕ ਤੋਂ ਸੁਣੋ।
https://youtu.be/iGzEdpXH-0Y

## ਹੁਕਮਨਾਮਿਆਂ ਬਾਰੇ ਜਾਣਕਾਰੀ

ਪਰਮ ਸਤਿਕਾਰ ਜੋਗ ਸਾਧ ਸੰਗਤ ਜੀ, ਪਰਮ ਪੂਜਯ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਅਨੁਸਾਰ, ਅਤੇ ਕਿਰਪਾ ਦੁਆਰਾ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਭੇਜੇ ਗਏ ਹੁਕਮਨਾਮਿਆਂ ਦੀ ਰਿਕਾਰਡਿੰਗ ਦਾ ਕੰਮ ਸਮਾਪਤ ਹੋਇਆ ਹੈ।

ਇਸ ਲਈ ਮੈਂ ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਜੀ ਦਾ ਕੋਟਾਨ ਕੋਟ ਧੰਨਵਾਦੀ ਹਾਂ। ਮੈਂ ਇਨਾਂ ਹੁਕਮਨਾਮਿਆਂ ਦੇ ਸੰਬੰਧ ਵਿਚ ਕੁਝ ਬੇਨਤੀਆਂ ਕਰਨੀਆਂ ਚਾਉਂਦਾ ਹਾਂ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੭ ਜਨਵਰੀ ੧੮੭੨ ਈਸਵੀ ਦਿਨ ਬੁਧਵਾਰ, ਮੁਤਾਬਿਕ ੬ ਮਾਘ ੧੯੨੮ ਬਿਕਰਮੀ, ਰਾਤ ਲਗਪਗ ੮ ਵਜੇ ਸ੍ਰੀ ਭੈਣੀ ਸਾਹਿਬ ਤੋਂ ਗੱਡੇ ਤੇ ਰਵਾਨਾ ਹੋਏ ਤੇ ਅੱਧੀ ਕੁ ਰਾਤ ਵੇਲੇ ਲੁਧਿਆਣੇ ਪਹੁੰਚੇ।

੧੮ ਜਨਵਰੀ ਸੁਵੇਰੇ ੪ ਵਜੇ ਗੋਰਖਾ ਪਲਟਨ ਦੇ ਪੇਹਰੇ ਹੇਠ ਰੇਲਗੱਡੀ ਰਾਹੀਂ ਸ੍ਰੀ ਸਤਿਗੁਰੂ ਜੀ, ਨਾਨੂੰ ਸਿੰਘ, ਸੂਬਾ ਜਵਾਹਰ ਸਿੰਘ, ਸੂਬਾ ਸਾਹਿਬ ਸਿੰਘ ਅਤੇ ਸੂਬਾ ਲਖਾ ਸਿੰਘ ਨੂੰ ਪਰਾਗਰਾਜ ਲਈ ਰਵਾਨਾ ਕਰ ਦਿਤਾ ਗਿਆ।

ਉਸ ਵੇਲੇ ਸੰਗਤ ਦੀ ਹਾਲ ਇਸ ਤਰਾਂ ਸੀ –

ਚੰਦ ਛਿਪੇ ਜਿਵੇਂ ਚਕੋਰ ਗਤੀ
ਤਰਫੇ ਸੋ ਅਤੀ ਮਤ ਨਾਹਿ ਟਿਕਾਣੇ।
ਮੀਨ ਵਿਛਹੁ ਜਥਾ ਜਲ ਕੇ
ਪਲਕੇ ਪਲ ਮਾਹਿ ਸੁ ਦੇਤ ਪਰਾਣੇ।
ਘਾਇਲ ਜਿਉਂ ਤਰਫੇ ਰਣ ਮੈ
ਤਿਵ ਸਿੰਘ ਦੁਖੀ ਮਨ ਮਾਹਿ ਹੈਰਾਣੇ।

ਹੈ ਪ੍ਰਤਾਪ ਹਰੀ ਅਤਿ ਪੀਰ
ਨਾ ਧੀਰ ਕਛੂ ਲਗਦੀ ਜਿਸ ਜਾਣੇ।
ਆਰਤ ਨਾਮ ਪੁਕਾਰਤ ਹੀ
ਮੁਖ ਹੋਤ ਗਦਾ ਗਦ ਵਾਕ ਬੁਲਾਣੇ।
ਜਿਉ ਮਨ ਹੀਣ ਭਏ ਸੋ ਫਨੀ
ਮਿਲਦੀ ਨਾ ਮਨੀ ਮਨ ਮਾਹਿ ਮਿਲਾਣੇ।

ਕਾਮਣਿ ਕੰਤ ਬਿਨਾ ਬਿਰਹਾਗਣ ਕੀ ਗਤ
ਨਾਹਿ ਸੁਹਾਗਣਿ ਮਾਣੇ।
ਸੋ ਪ੍ਰਤਾਪ ਹਰੀ ਅਤਿ ਪੀਰ
ਨਾ ਧੀਰ ਕਛੂ ਲਗਦੀ ਜਿਸ ਜਾਣੇ।

ਇਹ ਕ੍ਰਿਤ ਸੰਤ ਪ੍ਰਤਾਪ ਸਿੰਘ ਜੀ ਛੰਦਰਾਂ ਵਾਲਿਆਂ ਦੀ ਹੈ।

ਜਾਂ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਤੋਂ ਤੁਰੇ ਤਾਂ ਸਿਖਾਂ ਦੇ ਮਨਾਂ ਵਿਚ ਦਲੀਲਾਂ ਹੋਈਆਂ ਕਿ ਹੁਣ ਕਿਵੇਂ ਹੋਵੇਗੀ? ਕਈਆਂ ਦੇ ਦਿਲ ਵਿਚ ਸੀ ਕਿ ਛੇਤੀ ਮੁੜ ਆਉਣਗੇ।

ਸ੍ਰੀ ਸਤਿਗੁਰੂ ਜੀ ਦੇ ਪ੍ਰਦੇਸ ਜਾਣ ਤੋਂ ਬਾਦ ਜੋ ਹਾਲਤ ਸ੍ਰੀ ਭੈਣੀ ਸਾਹਿਬ ਅਤੇ ਕੂਕਿਆਂ ਦੀ ਹੋਈ, ਇਤਿਹਾਸ ਪੜ੍ਹਿਆਂ ਹੀ ਪਤਾ ਲਗਦਾ ਹੈ, ਬਹੁਤ ਮੁਸ਼ਕਲਾਂ ਭਰਿਆਂ ਸਮਾਂ ਸੀ।

੧੦ ਮਾਰਚ ੧੮੭੨, ਦਿਨ ਦੇ ਸਵਾ ਗਿਆਰਾਂ ਵਜੇ ਸ੍ਰੀ ਸਤਿਗੁਰੂ ਜੀ ਅਤੇ ਨਾਨੂੰ ਸਿੰਘ ਨੂੰ ਪਰਾਗਰਾਜ ਦੇ ਕਿਲੇ ਚੋਂ ਕੱਢ ਕੇ ਰੇਲਗੱਡੀ ਰਾਹੀਂ ਕਲਕੱਤੇ ਅਤੇ ੧੧ ਮਾਰਚ ਸ਼ਾਮ ੭ ਵਜੇ ਸਮੁੰਦਰੀ ਜਹਾਜ਼ ਰਾਹੀ ਰੰਘੂਨ ਭੇਜ ਦਿਤਾ ਗਿਆ।

ਬੰਗਲੇ ਦੇ ਦੁਆਲੇ ਪਹਿਰਾ ਲਾ ਦਿਤਾ ਗਿਆ। ਇਸ ਤੋਂ ਪਹਿਲੋਂ ਇਸ ਬੰਗਲੇ ਵਿਚ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਜ਼ਫਰ ਨੂੰ ਕੈਦ ਰਖਿਆ ਗਿਆ ਸੀ।

ਅੰਗਰੇਜ਼ੀ ਸਰਕਾਰ ਦੀਆਂ ਸਖਤੀਆਂ ਦੇ ਬਾਵਜੂਦ, ਨਾਮਧਾਰੀ ਸਿੰਘਾਂ ਨੇ ਆਪਣੇ ਮਹਿਬੂਬ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ ਲਗਾਤਾਰ ਸੰਪਰਕ ਬਣਾਈ ਰਖਿਆ। ਕਈ ਸਿੰਘ ਭੇਸ ਬਦਲ ਕੇ ਜ਼ਮੀਨਾਂ ਜਾਇਦਾਦਾਂ ਵੇਚ ਕੇ, ਭਾਰੀ ਕਸ਼ਟ ਝਲ ਕੇ ਪਹਿਲਾਂ ਰੰਗੂਨ ਅਤੇ ਫੇਰ ਮਰਗੋਈ ਟਾਪੂ ਵਿਚ ਵੀ ਪਜਦੇ ਰਹੇ।

ਜਿਹੜੇ ਸਿੰਘ ਸਿੰਘਣੀਆਂ ਗਏ, ਇਹਨਾਂ ਵਿਚੋਂ ਇਤਿਹਾਸ ਅਨੁਸਾਰ ੯੬ ਸਿੰਘਾਂ ਦੀ ਜਾਣਕਾਰੀ ਮਿਲਦੀ ਹੈ। ਕਈ ਸਿੰਘ ਫੜੇ ਗਏ, ਅਤੇ ਉਨਾਂ ਵਲੋਂ ਲਿਆਂਦੇ ਹੁਕਮਨਾਮੇ ਵੀ ਫੜੇ ਗਏ, ਜਿਨਾਂ ਦੀ ਸਰਕਾਰੀ ਰਿਕਾਰਡ ਅਨੁਸਾਰ ਕੁਲ ਗਿਣਤੀ ਲਗਪਗ ੩੪ ਹੈ।

ਇਹਨਾਂ ਮਰਜੀਵੜਿਆਂ ਨੇ ਚੌਥੀ ਪਾਤਿਸ਼ਾਹੀ ਦੀ ਇਸ ਤੁਕ ਨੂੰ ਪੂਰਾ ਕਰ ਵਿਖਾਇਆ –

ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥੧੩॥
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ ॥੧੪॥

ਸਤਿਗੁਰੂ ਜੀ ਨੇ ਵੀ ਆਪਣੀ ਸੰਗਤ ਨਾਲ ਹੁਕਮਨਾਮਿਆਂ ਰਾਹੀਂ ਸਬੰਧ ਕਾਇਮ ਰਖੇ। ਬਾਬੇ ਗੁਰਚਰਨ ਸਿੰਘ ਰਾਂਹੀ ਰੂਸ ਨਾਲ ਸੰਪਰਕ ਬਣਾਈ ਰਖਿਆ।

ਜਦ ਰੰਗੂਨ ਵਿਚ ਸਿੰਘਾਂ ਦਾ ਆਉਣਾ ਜਾਣਾ ਅੰਗਰੇਜ਼ ਸਰਕਾਰ ਨਾ ਰੋਕ ਸਕੀ ਤਾਂ ਸ੍ਰੀ ਸਤਿਗੁਰੂ ਜੀ ਨੂੰ ਮਰਗੋਈ ਭੇਜ ਦਿਤਾ ਗਿਆ। ਇਥੇ ਵੀ ਸਰਦਾਰ ਮੀਹਾਂ ਸਿੰਘ ਸਰਹਾਲੀ ਵਾਲੇ, ਸਤਿਗੁਰੂ ਜੀ ਦੇ ਦਰਸ਼ਨਾਂ ਲਈ ਪਹੁੰਚੇ, ਜਿਵੇਂ ਕਿ ਕਿਸੇ ਕਵੀ ਨੇ ਕਿਹਾ ਹੈ -

ਨਾਂਗਾ ਵਾੜ ਸਮੁੰਦ ਘਰ ਕੇਹਰ ਖੜੇ ਬੁਕੰਨ
ਜੇ ਜਮ ਹੋਵੇ ਪਹਿਰੂ ਪ੍ਰੇਮੀ ਜਾਇ ਮਿਲੰਣ।

ਮਹਾਰਾਜ ਬੁਧ ਸਿੰਘ ਜੀ ਅਤੇ ਸਾਰੀ ਸੰਗਤ ਸੋਚਾਂ ਕਰਦੀ ਹੈ, ਕਿ ਕੋਈ ਪਤਾ ਨਹੀ ਲਗਦਾ, ਕਿ ਪਰਾਗਰਾਜ ਤੋਂ ਸ੍ਰੀ ਸਤਿਗੁਰੂ ਜੀ ਨੂੰ ਕਿਥੇ ਲੈ ਗਏ ਹਨ? ਲਗਪਗ ੧੯੩੧ ਸੰਮਤ ਸਮਾਪਤੀ ਤੇ ਸੀ।

ਬਾਬਾ ਦਰਬਾਰਾ ਸਿੰਘ ਜੀ ਅਕਸਰ ਕਈ ਕੰਮਾਂ ਵਾਸਤੇ ਲੁਧਿਆਣੇ ਬਾਰਬਟਨ ਪਾਸ ਜਾਇਆ ਕਰਦੇ ਸਨ। ਇਕ ਦਿਨ ਜਦ ਬਾਬਾ ਜੀ ਲੁਧਿਆਣੇ ਗਏ, ਤਾਂ ਬਾਰਬਟਨ ਦੀ ਮੇਮ ਨੇ ਕਿਹਾ ਕਿ ਦਰਬਾਰਾ ਸਿੰਘ ਆਪ ਕੋ ਮਾਲੂਮ ਹੈ ਜੋ ਤੁਮਾਰਾ ਗੁਰੂ ਰਾਮ ਸਿੰਘ ਕਹਾਂ ਹੈ? ਬਾਬਾ ਜੀ ਕਿਹਾ ਕਿ ਨਹੀਂ।

ਤਾਂ ਮੇਮ ਨੇ ਬਾਬਾ ਜੀ ਨੂੰ ਦਸਿਆ ਕਿ ਪਹਿਲੋਂ ਇਥੋਂ ਰੇਲ ਚੜ੍ਹ ਕੇ ਕਲਕੱਤੇ, ਕਲਕੱਤੇ ਤੋਂ ਜਹਾਜ਼ ਚੜ੍ਹ ਕੇ ਰੰਗੂਨ ਜਾਉ, ਉਥੇ ਗੁਰੂ ਰਾਮ ਸਿੰਘ ਜੀ ਹੈਣ।

ਤਾਂ ਬਾਬਾ ਦਰਬਾਰਾ ਸਿੰਘ ਜੀ, ਮੇਮ ਦੇ ਦਸੇ ਅਨੁਸਾਰ ਰੰਗੂਨ ਦੀਨਾ ਨਾਥ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰਨ ਗਏ। ਪਹਿਰੇ ਵਾਲਿਆ ਦੀ ਸਖਤੀ ਕਾਰਣ, ਗੁਰੂ ਜੀ ਨੇ ਕਿਹਾ ਫੇਰ ਆਵੀਂ, ਦਰਸ਼ਨ ਦੇਵਾਂਗੇ ਸੜਕ ਪਰ।

ਪਿਛਲੇ ਪਹਿਰ ਫੇਰ ਗਿਆ ਤੇ ਅਰਜ਼ ਕੀਤੀ ਦੀਨਾ ਨਾਥ ਜੀ, ਮਹਾਰਾਜ ਜੀ ਅਤੇ ਸੰਗਤ ਨੇ ਭੇਜਿਆ ਹੈ।

ਤਾਂ ਦੀਨਾ ਨਾਥ ਜੀ ਨੇ ਪੁਛਿਆ ਕਿ ਕੋਈ ਖਰਚ ਵੀ ਮਿਲਿਆ ਹੈ? ਤਾਂ ਕਿਹਾ ਕਿ ਹਾਂ ਮਿਲਿਆ ਹੈ। ਕਈ ਬਚਨ ਬਿਲਾਸ ਬਾਬਾ ਜੀ ਦੇ ਸ੍ਰੀ ਸਤਿਗੁਰੂ ਨਾਲ ਹੋਏ।

ਬਾਬਾ ਜੀ ਇਕ ਮਹੀਨੇ ਬਾਦ ਵਾਪਸ ਸ੍ਰੀ ਭੈਣੀ ਸਾਹਿਬ ਆਏ। ਸਤਿਗੁਰੂ ਜੀ ਨੇ ਕਈ ਹੁਕਮ ਜਬਾਨੀ ਵੀ ਸੰਗਤਾਂ ਲਈ ਸੁਣਾਏ ਸਨ, ਅਤੇ ਲਿਖਤੀ ਹੁਕਮਨਾਮਾ ਵੀ ਲਿਆਇਆ।

ਇਸ ਹੁਕਮਨਾਮੇ ਵਿਚ ਸ੍ਰੀ ਗੁਰੂ ਹਰੀ ਸਿੰਘ ਜੀ ਬਾਰੇ ਲਿਖਿਆ ਸੀ – ਸਾਧ ਸੰਗਤ ਜੀ, ਜੋ ਏਸ ਮੂਰਤੀ ਕੋ ਮੇਰੇ ਸਮਾਨ ਜਾਣੇਗਾ ਸੋ ਮੈਨੂੰ ਵੀ ਜਾਣੇਗਾ। ਅਜ ਤੋਂ ਇਨਾਂ ਦਾ ਨਾਮ ਹਰੀ ਸਿੰਘ ਹੋਇਆ। ਪਹਿਲਾ ਨਾਮ ਬੁਧ ਸਿੰਘ ਸੀ। ਇਹ ਸੰਗਤ ਨੂੰ ਹਰੀ ਰਖੇਗਾ। ਇਸ ਨੂੰ ਸਿਰ ਕਰਤਾ ਜਾਣਨਾ। ਏਸ ਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ, ਮੇਰੇ ਧੱਕੇ ਨੂੰ ਇਹ ਬਖਸ਼ ਲਵੇਗਾ।

ਏਸ ਤੋਂ ਪਿਛੋਂ ਕਈ ਸਿੰਘ ਸਿੰਘਣੀਆਂ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਜਾਂਦੇ ਰਹੇ, ਅਤੇ ਹੁਕਮਨਾਮੇ ਲਿਆਉਦੇ ਰਹੇ। ਉਨਾਂ ਵਿਚੋਂ ਕੁਝ ਹੁਕਮਨਾਮੇ ਰਾਹ ਵਿਚ ਹੀ ਫੜੇ ਜਾਂਦੇ ਰਹੇ।

ਜਿਹੜੇ ਹੁਕਮਨਾਮੇ ਹਥ ਆਏ, ਉਨਾਂ ਦੀ ਕੁਲ ਗਿਣਤੀ ੬੫ ਹੈ।

ਜਿਨਾਂ ਵਿਚੋਂ ਪਹਿਲਾ ਹੁਕਮਨਾਮਾ, ਪ੍ਰਦੇਸ ਗਮਨ ਤੋਂ ਪਹਿਲਾਂ, ਸ੍ਰੀ ਭੈਣੀ ਸਾਹਿਬ ਤੋਂ ਸੰਗਤਾਂ ਲਈ ਲਿਖਿਆ ਸੀ, ਜਿਸ ਨੂੰ ਰਹਿਤਨਾਮਾ ਵੀ ਕਿਹਾ ਜਾਂਦਾ ਹੈ। ਬਾਕੀ ੬੪ ਹੁਕਮਨਾਮੇ ਪ੍ਰਦੇਸੋਂ ਆਏ, ਇਕੱਠੇ ਕਰਕੇ ਇਕ ਗ੍ਰੰਥ ਦੇ ਰੂਪ ਵਿਚ ਛਪੇ ਹਨ।

ਸਾਡੇ ਵਾਸਤੇ ਇਹ ਗ੍ਰੰਥ ਗੁਰਬਾਣੀ ਹੀ ਹੈ। ਉਨਾਂ ਹੁਕਮਨਾਮਿਆਂ ਦੇ ਪਾਠ ਦੀ ਰਿਕਾਰਡਿੰਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਸਾਧ ਸੰਗਤ ਦੀ ਭੇਟਾ ਕਰ ਰਿਹਾਂ ਹਾਂ।

ਜਿਹੜੇ ਸਰੀਰ ਇਸ ਗ੍ਰੰਥ ਨੂੰ ਪੜ੍ਹ ਨਹੀ ਸਕਦੇ, ਉਹ ਇਨਾਂ ਨੂੰ ਸੁਣ ਸਕਣ, ਅਤੇ ਸ੍ਰੀ ਸਤਿਗੁਰੂ ਜੀ ਦੇ ਹੁਕਮਾਂ ਅਨੁਸਾਰ, ਇਨਾਂ ਵਿਚ ਦਸੇ ਹੁਕਮ ਮੰਨ ਕੇ ਆਪਣਾ ਜੀਵਨ ਸਫਲ ਅਤੇ ਸੁਖਦਾਈ ਬਣਾ ਸਕਣ।

ਇਸ ਰਿਕਾਰਡਿੰਗ ਦੇ ਅਰੰਭ ਵਿਚ ਇਨਾਂ ਹੁਕਮਨਾਮਿਆਂ ਵਿਚੋਂ ਹੀ ਪਰਮ ਪੂਜਯ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਵਾਜ਼ ਵਿਚ ਕੁਝ ਹੁਕਮਨਾਮੇ ਦਿਤੇ ਜਾ ਰਹੇ ਹਨ।

ਹੁਣ ਮੈਂ ਇਨਾਂ ਹੁਕਮਨਾਮਿਆਂ ਰਾਹੀਂ ਸੰਗਤ ਨੂੰ ਦਿਤੇ ਹੁਕਮਾਂ ਬਾਰੇ ਕੁਝ ਕਹਾਂ, ਏਸ ਤੋਂ ਪਹਿਲੋਂ ਬੇਨਤੀ ਕਰਾਂ ਕਿ ਇਹ ਹੁਕਮਨਾਮੇ ਗੁਰਮੁਖੀ ਵਿਚ ਅਤੇ ਸਧਾਰਣ ਪੇਂਡੂ ਬੋਲੀ ਵਿਚ ਹਨ। ਕਿਉਂਕਿ ਸਤਿਗੁਰੂ ਜੀ ਆਪ ਪੰਜਾਬ ਦੇ ਪੇਂਡੂ ਵਾਤਾਵਰਨ ਵਿਚੋਂ ਸਨ, ਅਤੇ ਉਨਾਂ ਦੇ ਸਿਖ ਵੀ
ਪੰਜਾਬ ਦੇ ਬਹੁਤੇ ਪਿੰਡਾਂ ਵਿਚ ਵਸਦੇ।

ਇਸ ਵਾਸਤੇ ਸਤਿਗੁਰੂ ਜੀ ਨੇ ਆਪਣੇ ਹੁਕਮਨਾਮਿਆਂ ਵਿਚ ਪੇਂਡੂ ਮਾਲਵੇ ਦੀ ਭਾਸ਼ਾ ਨੂੰ ਵਰਤਿਆ। ਇਸ ਤਰਾਂ ਸਧਾਰਨ ਅਤੇ ਛੋਟੇ ਛੋਟੇ ਵਾਕਾਂ ਰਾਹੀਂ ਹੁਕਮਨਾਮੇ ਲਿਖੇ। ਜਿਵੇਂ ਉਹ ਆਪਣੇ ਸਿਖਾਂ ਨੂੰ ਬਹੁਤ ਨੇੜਿਉਂ ਬਾਰ ਬਾਰ ਸਮਝਾ ਰਹੇ ਹੋਣ।

ਲਿਖਤ ਨੂੰ ਸਧਾਰਨ ਬੋਲ ਚਾਲ ਦੇ ਮੁਹਾਵਰੇ ਵਿਚ ਪੇਸ਼ ਕਰਨਾ ਬਹੁਤ ਮੁਸ਼ਕਲ ਹੁੰਦਾ ਹੈ, ਪਰ ਸਤਿਗੁਰੂ ਜੀ ਨੇ ਇਸ ਮੁਸ਼ਕਲ ਨੂੰ ਬਾਖੂਬੀ ਨਿਬਾਇਆ

ਹੈ। ਹੁਕਮਨਾਮਿਆਂ ਦੀ ਲਿਖਤ ਤੋਂ ਇੰਝ ਪ੍ਰਤੀਤ ਹੁੰਦਾ ਹੈ, ਜਿਵੇਂ ਸਤਿਗੁਰੂ ਜੀ, ਸਿੰਘਾਂ ਦੇ ਸਾਮਣੇ ਬੈਠ ਕੇ ਹੀ ਬਚਨ ਕਰਦੇ ਹੋਣ।

ਹਰੇਕ ਹੁਕਮਨਾਮੇ ਦਾ ਅਰੰਭ ੧ਓ ਸਤਿਗੁਰੁ ਪ੍ਰਸਾਦਿ ਲਿਖ ਕੇ ਹੀ ਕੀਤਾ ਹੈ। ਏਸ ਤੋਂ ਪਿਛੋਂ ਬਹੁਤੇ ਹੁਕਮਨਾਮਿਆਂ ਦੇ ਅਰੰਭ ਵਿਚ ਲਿਖਤੋ ਦਿਆਲ ਸਿੰਘ ਅਤੇ ਕ੍ਰਿਪਾਲ ਸਿੰਘ ਲਿਖਿਆ। ਇਕ ਥਾਂ ਲਿਖਤੋ ਗੰਗਾ ਵਾਲਾ ਮਸਤਾਨਾ ਲਿਖ ਕੇ ਹੁਕਮਨਾਮਾ ਲਿਖਣਾ ਅਰੰਭ ਕੀਤਾ ਹੈ। ਦੂਸਰਾ ਹੁਕਮਨਾਮਾ ਲਿਖਤੋ ਰਾਮ ਸਿੰਘ ਅਤੇ ਸਾਹਿਬ ਸਿੰਘ ਲਿਖ ਕੇ ਵੀ ਅਰੰਭ ਕੀਤਾ।

ਪਰ ਬਹੁਤੇ ਹੁਕਮਨਾਮੇ ਲਿਖਤੋ ਦਿਆਲ ਸਿੰਘ ਅਤੇ ਕ੍ਰਿਪਾਲ ਸਿੰਘ ਸ਼ਬਦਾਂ ਨਾਲ ਹੀ ਅਰੰਭ ਕੀਤੇ ਮਿਲਦੇ ਹਨ। ਭਾਵ ਸਮੇਂ ਦੇ ਹਾਲਾਤ ਮੁਤਾਬਕ, ਆਪਣਾ ਨਾਮ ਦਿਆਲ ਸਿੰਘ ਅਤੇ ਨਾਨੂ ਸਿੰਘ ਦਾ ਨਾਮ ਕ੍ਰਿਪਾਲ ਸਿੰਘ ਲਿਖ ਕੇ ਹੁਕਮਨਾਮੇ ਭੇਜੇ, ਤਾਂ ਕੇ ਅੰਗਰੇਜ਼ ਨੂੰ ਏਹ ਨਾ ਪਤਾ ਲਗ ਸਕੇ ਕਿ ਹੁਕਮਨਾਮੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੀ ਵਲੋਂ ਲਿਖੇ ਹਨ।

ਇਹ ਸੰਕੇਤਕ ਨਾਮ ਸਨ। ਇਸ ਤਰਾਂ ਦੇ ਸੰਕੇਤਕ ਨਾਮ ਹੋਰ ਵੀ ਲਿਖੇ ਮਿਲਦੇ ਹਨ। ਜਿਵੇਂ ਅੰਗਰੇਜ਼ ਦਾ ਸੰਕੇਤਕ ਨਾਮ ਬਿੱਲਾ ਲਿਖਿਆ। ਜਥਾ –
ਏਹ ਏਹਨਾ ਨੂ ਮੇਰਾ ਬੜਾ ਭਰਮ ਹੈ ਕਿਤੇ ਬਿਲਿਆਂ ਦਾ ਸੂੜ ਨਾ ਕਰਵਾ ਦੇਵੇ।

ਇਸੇ ਤਰਾਂ ਇਕ ਹੋਰ ਹੁਕਮਨਾਮੇ ਵਿਚ ਰੂਸ ਦਾ ਸੰਕੇਤਕ ਨਾਮ ਸਰੂਪ ਸਿੰਘ ਲਿਖਿਆ ਮਿਲਦਾ ਹੈ। ਜਿਵੇਂ –
ਤਾ ਤੂ ਉਸ ਦੇ ਪਾਸ ਸਾਰਾ ਹਵਾਲ ਦੇਈਂ ਲਿਖਕੇ ਸਰੂਪ ਸਿੰਘ ਦਾ ਤੇ ਬਿਲਾ ਸਿੰਘ ਦਾ ਜਰੂਰ।

ਸਮੇਂ ਦੇ ਮੁਤਾਬਕ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਤੌਰ ਤੇ ਆਈਆਂ ਗਿਰਵਟਾਂ ਦੇ ਸਬੰਧ ਵਿਚ ਆਪਣੇ ਹੁਕਮਨਾਮਿਆਂ ਰਾਹੀਂ ਉਲੇਖ ਕੀਤਾ

ਹੈ। ਹੋਰ ਹੁਕਮਾਂ ਤੋਂ ਛੁਟ ਹਰੇਕ ਹੁਕਮਨਾਮੇ ਵਿਚ ਲਗਪਗ ਭਜਨ ਬਾਣੀ ਕਰਣ ਦੀ ਬਹੁਤ ਤਾਕੀਦ ਕੀਤੀ ਹੈ।

ਪੰਜਵੇਂ ਪਾਤਸ਼ਾਹ ਸ੍ਰੀ ਆਦਿ ਗ੍ਰੰਥ ਵਿਚ ਫਰਮਾਉਂਦੇ ਹਨ –
ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥

ਇਕ ਥਾਂ ਹੋਰ ਲਿਖਦੇ ਹਨ –
ਆਇਓ ਸੁਨਨ ਪੜਨ ਕਉ ਬਾਣੀ ॥

ਇਸ ਪਰਥਾਇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਫਰਮਾਉਂਦੇ ਹਨ –
ਬਾਣੀ ਦਾ ਉਚਾਰ ਕਰੋ ਪਕ੍ਰਾਤੇ, ਨਾਮ ਤੇ ਬਾਣੀ ਦਾ ਬੜਾ ਪ੍ਰਤਾਪ ਹੈ। ਪ੍ਰਸਪਰ ਮੇਲਾ ਹੈ ਦੋਹਾਂ ਦਾ, ਬਾਣੀ ਨਾਮ ਦੇ ਗੁਣਾਂ ਦਾ ਉਚਾਰ ਕਰਦੀ ਹੈ,

ਇਕ ਹੋਰ ਹੁਕਮਨਾਮੇ ਰਾਹੀਂ ਫਰਮਾਉਂਦੇ ਹਨ –
ਜੇ ਬਣ ਆਵੇ ਤਾਂ ਪੰਜ ਗ੍ਰੰਥ ਕੰਠ ਕਰਣੇ, ਨਹੀ ਤਾ ਜਪੁ, ਜਾਪੁ, ਰਹਿਰਾਸ, ਆਰਤੀ ਸੋਹਿਲਾ, ਆਸਾ ਦੀ ਵਾਰ ਸੁਖਮਨੀ ਕੰਠ ਕਰਨੇ ਅਰੁ ਨਿਤ ਨਾਏ ਕੇ ਝਲਾਘੇ ਪੜ੍ਹਨੇ। ਜੋ ਬਾਣੀ ਪੜ੍ਹੇਗਾ ਅਰੁ ਭਜਨ ਕਰੇਗਾ ਉਸ ਵਾਸਤੇ ਸਭ ਸੁਖ ਹੋਣਗੇ, ਰਿਜਕ ਵਿਚ ਬੀ ਬ੍ਰਕਤ ਹੋਊਗੀ। ਸਰੀਰ ਅਰੋਗ ਰਹੇਗਾ, ਹਰ ਤਰਾਂ ਸੇ ਉਸ ਸਰੀਰ ਦੀ ਗੁਰੂ ਰਛਿਆ ਕਰੇਗਾ।

ਇਸੇ ਤਰਾਂ ਇਕ ਹੋਰ ਹੁਕਮਨਾਮੇ ਰਾਹੀਂ ਕਹਿੰਦੇ ਹਨ –
ਬਾਣੀ ਨੂੰ ਇਉ ਬਹੁਤ ਕਹਾ ਹੈ ਬਾਣੀ ਬਿਨਾ ਭਜਨ ਬੀ ਥੋੜਾ ਕਰਦੇ ਹੈਨ, ਬਾਣੀ ਪੜਦੇ ਹੋਏ ਤੇ ਜਕੜ ਨਹੀ ਮਾਰੇ ਜਾਦੇ। ਭਜਨ ਮੈ ਜਕੜ ਮਾਰਦਾ ਮਾਰਦਾ ਫੇਰ ਜਕੜਾ ਦਾ ਈ ਸੁਭਾਉ ਪੈ ਜਾਦਾ ਹੈ। ਅਛੀ ਤਰਾ ਨਿਗਾ ਮਾਰਕੇ ਦੇਖ ਲੇਵਹੁ ਸਾਰੇ ਹੀ, ਬਾਣੀ ਪੜਨ ਬਾਲਾ ਕੋਈ ਭਾਵੇ ਡਿਗਾ ਹੋਵੈ, ਨਹੀ ਬਾਣੀ ਪੜਨ ਬਾਲੇ ਬਹੁਤੇ ਡਿਗੇ ਹੋਣਗੇ। ਖਾਲਸਾ ਜੀ ਸਭ ਨੇ ਬਾਣੀ ਕੰਠ ਕਰਨੀ ਕੁੜੀ ਮੁੰਡੇ ਬਾਲੇ ਨੇ, ਨਾਲੇ ਮਾਲਾ ਫੇਰਨੀ। ਪੰਜ ਗ੍ਰੰਥ ਜੋ ਪੜੂਗਾ ਓਸਨੂ ਬਹੁਤ ਫਾਇਦਾ ਹੋਊਗਾ। ਏਸ ਤਰਾ

ਨਾ ਆਖਿਓ ਰਾਮ ਸਿੰਘ ਨੂੰ ਬਾਣੀ ਨੇ ਫੜਾਇ ਦਿਤਾ, ਸਾਨੂੰ ਕੀ ਕਰੂਗੀ। ਮੈਨੂ ਕਿਸੇ ਖੋਟੇ ਕਰਮ ਨੇ ਏਥੇ ਲੈ ਆਦਾ ਪਰ ਭਜਨ ਬਾਣੀ ਨੇ ਏਥੇ ਬੀ ਮੈਨੂ ਦੁਖ ਮੈ ਸੁਖ ਦੇ ਛੋਡਾ ਹੈ। ਦੇਖਣਾ ਢਿਲੇ ਨਾ ਪੈ ਜਾਣਾ।

ਗੁਰੂ ਰਾਮਦਾਸ ਜੀ ਗਉੜੀ ਦੀ ਵਾਰ ਵਿਚ ਲਿਖਦੇ ਹਨ –

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥

ਗੁਰੁ ਜੀ ਇਕ ਹੋਰ ਥਾਂ ਲਿਖਦੇ ਹਨ –

ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥

ਇਸ ਤਰਾਂ ਦੀਨਾ ਨਾਥ ਜੀ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਭਜਨ ਬਾਣੀ ਕਰਣ ਬਾਰੇ ਫਰਮਾਉਂਦੇ ਹਨ– ਜੋ ਗੁਰੂ ਸਾਹਿਬ ਦਾ ਹੁਕਮ ਹੈ –
ਜੋ ਸਵਾ ਪਹਿਰ ਰਾਤ ਰਹਿੰਦੀ ਦੇ ਸਾਥ ਇਸਨਾਨ ਕਰੇ ਸਮੇਤ ਕੇਸੀ, ਗੁਰਬਾਣੀ ਦਾ ਤੇ ਨਾਮ ਦਾ ਉਚਾਰ ਕਰੇ ਉਸਕੋ ਮੋਤੀ ਦਾਨ ਦਾ ਪੁਨ ਹੁੰਦਾ ਹੈ, ਫੇਰ ਸੁਵਰਨ ਦਾ, ਫੇਰ ਰੁਪੇ ਦਾ, ਫੇਰ ਤਾਬੇ ਦਾ, ਫੇਰ ਅੰਨ ਦਾ, ਫੇਰ ਦੁਧ ਦਾ, ਫੇਰ ਜਲ ਦਾ। ਫੇਰ ਦਿਨ ਚੜੇ ਪੁਨ ਕੁਛ ਨਹੀ, ਪਿੰਡਾ ਧੋ ਲੈਣਾ ਹੈ। ਸੋ ਜੀ ਏਹੁ ਮਹਾਤਮੁ ਦਸਮੇ ਪਾਤਸਾਹ ਨੇ ਮੁਖਾਰਬਿੰਦ ਤੇ ਉਚਾਰ ਆਪ ਕੀਤਾ ਹੈ।

ਜਿਥੇ ਸ੍ਰੀ ਦੀਨਾ ਨਾਥ ਜੀ ਨੇ ਹੋਰ ਬਾਣੀਆਂ ਰੋਜਾਨਾ ਪੜ੍ਹਨ ਦਾ ਹੁਕਮ ਕੀਤਾ ਹੈ, ਉਥੇ ਚੰਡੀ ਦੀ ਵਾਰ ਪੜ੍ਹਨ ਦਾ ਹੁਕਮ ਬਾਰ ਬਾਰ ਕਰਦੇ ਹਨ। ਜਿਵੇਂ –
ਅਰੁ ਸਾਰੀ ਸੰਗਤ ਨੁ ਏਹੁ ਹੁਕਮ ਹੈ ਜਨਾਨੇ ਮਰਦਾਨੇ ਨੁ ਵਡੇ ਨਿਕੇ ਨੁ ਸਭਨੇ ਚੰਡੀ ਦੀ ਬਾਰ ਦਾ ਪਾਠ ਜਰੂਰ ਕਰਨਾ ਹਮੇਸਾ। ਸੂਰਜ ਦੇ ਚੜਨ ਤੇ ਘੜੀ ਅਧੀ ਘੜੀ ਪਹਿਲਾ ਪਾਠ ਤੋਰਨਾ, ਜੇ ਉਗ੍ਰਦੰਤੀ, ਚੰਡੀ ਚਰਿਤ੍ਰ ਤਿੰਹਾ ਦਾ ਹੋਵੇ ਤਾ ਬਹੁਤ ਅਛਾ ਹੈ। ਨਹੀ ਤਾ ਚੰਡੀ ਦੀ ਵਾਰ ਦਾ ਪਾਠ ਜਰੂਰ ਕਰਨਾ ਲਿਖਾ ਹੈ। ਗੁਰੂ ਜੀ ਨੇ ਭੋਗ ਤੇ ਲਿਖਾ ਹੈ ‘ਫੇਰਿ ਨ ਜੂਨੀ ਆਇਆ ਜਿਨਿ ਇਹੁ ਗਾਇਆ’

ਅਰਦਾਸ ਕਰਕੇ ਪਾਠ ਤੋਰਨਾ, ਕਰਨ ਲਗੇ ਪਾਠ ਅਰ ਪਾਠ ਕਰਕੇ ਏਹੁ ਬੇਨਤੀ ਕਰਣੀ ਜੋ ਹੇ ਸਕਤਿ ਮਾਤਾ ਮੇਰੇ ਸਰੀਰ ਬਿਚ ਜੋ ਮਨਮੁਖੀ ਸੁਭਾਇ ਹੈਨ, ਅਰੁ ਜੋ ਬਾਹਰਿ ਤਾਮਸੀ ਸੁਭਾ ਬਾਲੇ ਦੁਖ ਦੇਣ ਬਾਲੇ ਹੈ, ਹੇ ਸਕਤਿ ਮਾਤਾ ਏਨਾ ਸਭਨਾ ਦਾ ਨਾਸੁ ਕਰੀ। ਹੇ ਭਗਵਤੀ ਮਾਤਾ ਹੇ ਜਗਦੰਬਾ ਆਦ ਅੰਤ ਦੈਤਾ ਦਾ ਨਾਸ ਕਰਨ ਵਾਲੀ, ਗਊ ਬਧ ਕਰਨ ਵਾਲਿਆ ਦਾ ਅਤੇ ਭਛਨ ਕਰਨ ਵਾਲਿਆ ਦਾ ਸਭਨਾ ਦਾ ਨਾਸ ਕਰੀ। ਕੁੜੀ ਮੁੰਡਾ ਬੁਢਾ ਬਾਲਾ ਸਭ ਪਾਠ ਕਰੋ ਨਿਤਨੇਮ ਨਾਲ। ਇਹੋ ਮੰਗ ਮੰਗੋ, ਪਾਠ ਗੁਪਤ ਕਰਨਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ, ਹੁਕਮਨਾਮਿਆਂ ਰਾਹੀਂ ਦੋਹਾਂ ਗ੍ਰੰਥ ਸਾਹਿਬਾਂ ਦੀ ਬਾਣੀ, ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਨੂੰ ਬਰਾਬਰ ਸਤਿਕਾਰ ਦਿਤਾ ਹੈ। ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਰਹਿਤਨਾਮੇ ਰਾਹੀਂ ਫੁਰਮਾਨ ਹੈ –

ਦੋਹੂੰ ਗ੍ਰੰਥ ਮੈ ਬਾਣੀ ਜੋਈ ਚੁਣ ਚੁਣ ਕੰਠ ਕਰੇ ਨਿਤ ਸੋਈ।

ਇਕ ਥਾਂ ਹੋਰ ਫੁਰਮਾਨ ਹੈ –

ਨਹੀ ਸੰਤ ਕਛੁ ਮਨੈ ਬੀਚਾਰੋ ਦੋਊ ਗ੍ਰੰਥ ਕੀ ਸੇਵਾ ਧਾਰੋ।<br>
ਜੋ ਇਕ ਪੈ ਕੋਈ ਤਰਕ ਉਠਾਵੈ ਕਰੋ ਤਾਹਿ ਸੋ ਜੋ ਮੋਹਿ ਭਾਵੈ।<br>
ਭਾਗੈ ਫਿਰੈ ਟਿਕਣ ਕਿਮ ਪਾਵੈ ਮਰਕ ਮੌਤ ਜਮਲੋਕ ਸਿਧਾਵੈ।

ਇਸੇ ਅਨੁਸਾਰ ਹੀ ਗੁਰੂ ਜੀ ਨੇ ਇਕ ਹੁਕਮਨਾਮੇ ਵਿਚ ਲਿਖਿਆ ਜੋ ਪੁਜਾਰੀਆਂ ਵਲ ਭੇਜਿਆ ਸੀ –

ਅਸੀ ਤਾ ਬਾਣੀ ਗ੍ਰੰਥ ਸਾਹਿਬਾਂ ਦੀ ਪੜਨੀ ਹੈ ਦੋਹਾ ਦੀ ਅਰ ਮੰਤ੍ਰ ਸੋ ਪੜਣਾ ਹੈ ਜੋ ਦਸਾ ਗੁਰਾ ਵਿਚ ਪ੍ਰਮਾਨ ਹੋਵੇ, ਨਿਹੰਗਾ ਨਾਗਿਆ ਮੈ ਬੀ, ਸਿਖਾ ਸਾਧਾ ਮੈ ਬੀ ਪ੍ਰਮਾਨ ਹੋਵੇ।

ਇਸੇ ਹੁਕਮਨਾਮੇ ਵਿਚ ਹੋਰ ਲਿਖਦੇ ਹਨ –

ਅਰ ਜੋ ਬਾਣਾ ਬੀ ਸਿਖੀ ਦਾ ਹੋਵੇ ਅਰ ਬਾਣੀ ਭੀ ਦੁਹਾ ਗ੍ਰੰਥ ਸਾਹਿਬਾ ਦੀ ਬਿਨਾ ਹੋਰ ਨਾ ਪੜੇ।

ਗ੍ਰੰਥ ਸਾਹਿਬ ਦੀ ਬਾਣੀ ਬਾਰੇ ਹੋਰ ਇੰਝ ਲਿਖਿਆ –
ਜੋ ਤੈ ਗੁਰੂ ਰੂਪ ਧਾਰਕੇ ਹੁਕਮ ਦਿਤਾ ਹੈ ਗ੍ਰੰਥ ਸਾਹਿਬ ਮੈ, ਉਹ ਹੁਕਮ ਤੂ ਮੈਨੂ ਸਦਾ ਈ ਮਨਾਈ।

ਗੁਰਬਾਣੀ ਦੀ ਇਕ ਤੁਕ ਹੈ –

ਜੋ ਗੁਰੁ ਕਹੈ ਸੋਈ ਭਲ ਮਾਨਹੁ

ਇਸ ਪਰਥਾਇ ਇਕ ਹੁਕਮਨਾਮੇ ਰਾਹੀ ਲਿਖਿਆ –
ਸਿਖੀ ਤਾ ਭਾਈ ਗੁਰ ਸਬਦ ਦੇ ਮੰਨਣ ਦੀ ਹੈ। ਬਿਨਾ ਗੁਰਿ ਸਬਦ ਮੰਨੇ ਸਿਖੁ ਨਹੀ ਬਣਦਾ ਭਾਮੇ ਕਿਤਨੇ ਬਾਣੇ ਬਣਾਵੇ, ਪਰ ਗੁਰੂ ਸਬਦ ਮੰਨੇ ਬਿਨਾ ਕੁਛ ਵੀ ਨਹੀ ਹਥਿ ਆਉਦਾ।

ਇਕ ਥਾਂ ਏਹ ਵੀ ਲਿਖ ਭੇਜਿਆ –
ਸਿਖੀ ਤਾ ਭਜਨ ਬਾਣੀ ਦੀ ਹੈ। ਕਛ ਮਾਲਾ ਇਕੁ ਸੰਨੁ ਹੈ ਗੁਰੂ ਜੀ ਦਾ।

ਗੁਰਬਾਣੀ ਦੀ ਇਕ ਤੁਕ ਹੈ –

ਖਿਮਾ ਗਹੀ ਸਚੁ ਸੰਚਿਓ ਖਾਇਓ ਅੰਮ੍ਰਿਤੁ ਨਾਮ ॥

ਭਾਵ ਪੰਜਵੇ ਪਾਤਸ਼ਾਹ ਕਹਿੰਦੇ ਹਨ –ਜਦ ਤੋਂ ਮੈ ਖਿਮਾ ਧਾਰਣ ਕੀਤੀ ਹੈ, ਤਦੋਂ ਤੋਂ ਸਚ, ਭਾਵ ਨਾਮ ਦਾ ਧਨ ਇਕੱਠਾ ਕੀਤਾ ਹੈ, ਅਤੇ ਨਾਮ ਦਾ ਹੀ ਭੋਜਨ ਖਾਧਾ ਹੈ।

ਇਸ ਅਨੁਸਾਰ ਦੀਨਾ ਨਾਥ ਜੀ ਲਿਖਦੇ ਹਨ –

ਹੋਰੁ ਸਾਰੀ ਸੰਗਤ ਨੇ ਸਾਤਗੀ ਏਹੀ ਜੇਹੀ ਫੜਨੀ, ਕੋਈ ਕਿਸੇ ਤਰਾ ਦੀ ਨਿੰਦਿਆ ਕਰੇ ਉਸਦੇ ਬਲ ਧਿਆਨ ਨਹੀ ਕਰਨਾ। ਚਾਹੇ ਕੋਈ ਕਿਸੇ ਨੂੰ ਮਾਰੇ ਤਾ ਬੀ ਸਬਰ ਕਰ ਜਾਣਾ। ਪ੍ਰਮੇਸਰ ਖਿਮਾ ਧੀਰਜ ਵਾਲਿਆ ਦੇ ਸਦਾ ਅੰਗ ਸੰਗ ਹੈ ਜੀ।

ਸਾਤਗੀ ਰਖਣ ਦੀ ਗਲ ਕਰਦਿਆ ਕਿਹਾ –
ਆਪਣੀ ਬਲੋ ਜਰਾ ਸੀਰੀ ਨਾਲ ਨਰਮਾਈ ਰਖਣੀ, ਥੋੜੇ ਕਖ ਪਠੇ ਬਲੋ ਗਲ ਨਹੀ ਪੈਣਾ। ਜੇ ਆਪ ਨਰਮਾਈ ਰਖੋਗੇ, ਤਾ ਸੀਰੀ ਕੰਮ ਬੀ ਅਛਾ ਕਰਨਗੇ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਦਿ ਗ੍ਰੰਥ ਜੀ ਦੀ ਇਕ ਤੁਕ ਹੈ –

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਆਪਣੀ ਕਲਮ ਨਾਲ ਲਿਖਦੇ ਹਨ –

ਹੋ ਪਰ ਧਨ ਪਾਹਨ ਤੁਲਿ ਤ੍ਰਿਯਾ ਪਰ ਮਾਤ ਹਮਾਰੈ ॥

ਭਾਵ ਮੈਨੂੰ ਪਰਾਇਆ ਧਨ ਪਥਰ ਬਰਾਬਰ ਹੈ ਅਤੇ ਪਰਾਈ ਇਸਤਰੀ ਮਾਤਾ ਬਰਾਬਰ ਹੈ।

ਇਸ ਪਰਥਾਇ ਚੀਨੀ ਵਾਲੇ ਪਾਤਸ਼ਾਹ ਨੇ ਲਿਖਿਆ –
ਕਿਸੇ ਦਾ ਧਨ ਪਦਾਰਥ ਨਹੀ ਲੈਣਾ। ਕਿਸੇ ਦਾ ਧਕਾ ਕਰਕੇ, ਨਾ ਚੋਰੀ ਕਰਕੇ, ਨਾ ਠਗੀ ਕਰਕੇ ਕਖ ਆਦਿਕ ਬੀ ਨਹੀ ਲੈਣਾ। ਹੋਰੁ ਬਗਾਨੀ ਅੰਸ ਕਿਸੇ ਤਰਾ ਬੀ ਨਾ ਲੈਣੀ। ਜੇ ਡਿਗੀ ਪਈ ਬੀ ਲਭੇ ਤਾ ਜਿਸਦੀ ਹੋਵੇ ਓਸਕੋ ਦੇ ਦੇਣੀ।

ਗੁਰਬਾਣੀ ਦੀ ਇਕ ਹੋਰ ਤੁਕ ਹੈ –

ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ ॥

ਇਸੇ ਪਰਥਾਇ ਇਕ ਰਹਿਤਨਾਮੇ ਰਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫਰਮਾਇਆ –

ਸਿਖ ਹੋਏ ਕਰਜਾ ਨਹਿ ਲੇਵੈ ਜੋ ਲੇਵੈ ਤੋ ਪੂਰਾ ਦੇਵੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿਤ੍ਰ ਉਪਦੇਸ਼ ਵਿਚ ਇਕ ਬਚਨ ਆਉਂਦਾ ਹੈ –
ਜਿਸ ਦਾ ਵਿਹਾਰ ਸ਼ੁਧ ਹੈ ਉਸ ਦੇ ਪ੍ਰਮਾਰਥ ਵਿਚ ਕੋਈ ਰੁਕਾਵਟ ਨਹੀ।

ਇਸੇ ਆਸ਼ੇ ਅਨੁਸਾਰ ਦੀਨਾ ਨਾਥ ਜੀ ਨੇ ਲਿਖਿਆ–
ਅਰੁ ਕਰਜਾ ਲੈ ਕੇ ਨਾ ਦੇਣਾ ਏਹੁ ਚੋਰੀ ਧਾੜੇ ਤੇ ਬੀ ਬਡਾ ਪਾਪੁ ਹੈ। ਬਗਾਨੀ ਅੰਸ ਦਾ ਸਦਾ ਤਿਆਗ ਕਰਨਾ ਏਹੁ ਬਡਾ ਧਰਮੁ ਹੈ। ਚਾਹੇ ਸਿਖੁ ਹੋਵੇ ਭਾਮੇ ਬਾਮਣ, ਖਤਰੀ ਹੋਵੇ ਭਾਮੇ ਮੁਸਲਮਾਨੁ ਹੋਵੇ, ਓਸਦਾ ਪਖੁ ਨਾ ਗੁਰੂ ਕਰੇ ਨਾ ਪੀਰੁ ਹੈ ਕਰੇਗਾ। ਪ੍ਰਤੀਤ ਜਾਣਨੀ ਭਾਮੇ ਪੂਜਾ ਕਰੇ ਭਾਮੇ ਨਿਮਾਜ ਪੜੇ ਕੁਛ ਬੀ ਥਾਇ ਨਾ ਪਊਗਾ। ਨਾਏ ਨਾਏ ਬਾਣੀ ਬੀ ਭਾਮੇ ਪੜੇ ਸਭ ਨਿਫਲਿ।

ਇਕ ਹੋਰ ਹੁਕਮਨਾਮੇ ਰਾਹੀ ਫੁਰਮਾਨ ਕੀਤਾ –
ਸਭ ਸੰਗਤ ਕੋ ਸੁਨਾਇ ਦੇਵੀ ਜੋ ਕੋਈ ਬੀ ਚੀਜ ਨਾ ਲਵੇ ਕਿਸੇ ਦੀ।

ਭਾਈ ਗੁਰਦਾਸ ਜੀ ਨੇ ਆਪਣੀ ਕ੍ਰਿਤ ਵਾਰਾਂ ਦੀ ਇਕ ਪਉੜੀ ਦੀ ਇਕ ਤੁਕ ਲਿਖੀ ਹੈ –

ਦੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ।

ਚੀਨੀ ਵਾਲੇ ਪਾਤਸ਼ਾਹ ਜੀ ਲਿਖਦੇ ਹਨ –
ਹੋਰੁ ਪਰਾਈ ਧੀ ਭੈਣ ਆਪਣੀ ਜਾਨਣੀ।

ਇਕ ਥਾਂ ਏਹ ਵੀ ਸਿਖਿਆ ਦਿਤੀ –
ਰੰਨ ਮੁੰਡੇ ਤੇ ਬਚਕੇ ਰਹਣਾ। ਅਛੀ ਤਰਾ ਸੇ। ਰੰਨ ਮੁੰਡੇ ਨੇ ਬੁਰਾ ਹਾਲੁ ਕਰਿ ਦਿਤਾ ਅੰਬ੍ਰਸਰ ਜੀ ਮੈ ਲੋਕਾ ਦਾ।

ਇਕ ਥਾਂ ਏਹ ਵੀ ਲਿਖਿਆ –

ਤੈ ਇਹੁ ਬਾਤ ਹਛੀ ਨਾ ਕੀਤੀ ਜੋ ਰੰਡੀ ਦਾ ਸੰਗ ਕੀਤਾ। ਤੂ ਘਰ ਰਹਿੰਦਾ ਤੈਨੂੰ ਕੀ ਘਾਟਾ ਥੀ। ਰੰਡੀ ਦੇ ਸੰਗਿ ਤੇ ਸਰੀਰ ਨੂ ਦੁਖ ਲਗ ਜਾਦਾ ਹੈ, ਦੂਜਾ ਪੈਸਾ ਬਰਬਾਦ ਜਾਦਾ ਹੈ, ਤੀਆ ਧਰਮ ਜਾਦਾ ਹੈ, ਚੌਥਾ ਲੋਕਾ ਮੈ ਭੰਡੀ ਹੁੰਦੀ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਸਤ੍ਰੀ ਜਾਤੀ ਨੂੰ ਸਮਾਜ ਵਿਚ ਸਤਿਕਾਰ ਦਿਵਾਉਣ ਦਾ ਜੋ ਉਪਰਾਲਾ ਕੀਤਾ –ਇਹ ਗੁਰੂ ਨਾਨਕ ਦੇਵ ਜੀ ਉਸ ਤੁਕ ਨੂੰ ਸਕਾਰਥ ਕੀਤਾ –

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥

ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਾਂ ਨੂੰ ਵੀ ਪੂਰਾ ਕੀਤਾ ਜੋ ਉਨਾਂ ਇਕ ਰਹਿਤਨਾਮੇ ਰਾਹੀ ਫੁਰਮਾਇਆ ਸੀ –

ਧੀ ਭੈਣ ਕਾ ਜੋ ਪੈਸਾ ਖਾਏ
ਗੋਬਿੰਦ ਸਿੰਘ ਧਕੇ ਜਮ ਖਾਏ।

ਇਸੇ ਪਰਥਾਇ ਨਾਮਧਾਰੀ ਕਵੀ ਬਾਬਾ ਕਾਲਾ ਸਿੰਘ ਜੀ ਲਿਖਦੇ ਹਨ –

ਬਹਿੜਾ ਖਸੀ ਜੋ ਕਰੇ ਡਿਉਢੀ ਜਿਨਸ ਬਿਆਜ
ਪੈਸਾ ਲੜਕੀ ਕਾ ਲਵੇ ਸਜਾ ਦੇਤ ਮਹਾਰਾਜ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ ਵਿਚ ਰਹਿੰਦਿਆ ਇਨਾਂ ਗੁਨਾਹਾਂ ਦੀਆਂ ਸਜਾਵਾਂ ਵੀ ਦਿਤੀਆਂ।

ਦੀਨਾ ਨਾਥ ਜੀ ਨੇ ਰਹਿਤਨਾਮੇ ਵਿਚ ਲਿਖਿਆ –

ਹੋਰੁ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀ ਲੈਣਾ, ਬਟਾ ਨਹੀ ਕਰਨਾ। ਸਾਰੇ ਬਹੀਰ ਨੂੰ ਏਹੁ ਹੁਕਮ ਸੁਣਾਇ ਦੇਣਾ

ਸ੍ਰੀ ਆਦਿ ਗ੍ਰੰਥ ਜੀ ਦੀ ਇਕ ਹੋਰ ਤੁਕ ਹੈ –

ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥

ਅਨੁਸਾਰ ਲੜਕੀ ਦਾ ਮਾਰਨਾ ਬੜਾ ਪਾਪ ਹੈ। ਇਸੇ ਆਸ਼ੇ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਲਿਖਿਆ –
ਜੋ ਨਾ ਕੋਈ ਕੁੜੀ ਮਾਰੇ, ਨਾ ਬੇਚੇ, ਨਾ ਬਟਾ ਕਰੇ। ਜੋ ਏਹੁ ਬਾਤ ਨਾ ਮੰਨੇ ਤਾ ਓਸ ਨੂ ਸੰਗਤ ਮੈ ਨਾ ਬੜਨ ਦੇਣਾ। ਜੇ ਨਾ ਮੰਨੇ ਤਾ ਆਖਣਾ ਫੇਰ ਨਾ ਆਈ। ਨਾ ਹਟੇ, ਜੁਤੀਆ ਮਾਰਕੇ ਕਢ ਦੇਣਾ, ਕੁਛ ਕਰਦਾ ਫਿਰੇ। ਹੋਰੁ ਆਗੇ ਜੋ ਲੜਕੀ ਮਾਰ ਦੇਣੇ ਦਾ ਅਰੁ ਲੜਕੀ ਬੇਚਣੇ ਦਾ, ਬਟਾ ਕਰਨੇ ਦਾ ਬਡਾ ਪਾਪੁ ਹੈ। ਜੋ ਮਾਰਨੇ ਦਾ ਏਹੁ ਪਾਪੁ ਹੈ ਜੋ ਲੜਕੀਆ ਮੈ ਬਹੁਤ ਈ ਗੁਣ ਹੈਨ, ਅਨੇਕ ਤਰਾ ਦੇ ਸੁਖ ਦਿੰਦੀਆ ਹੈਨ ਇਸਤਰੀਆ। ਗਿਣੇ ਨਹੀ ਜਾਦੇ ਮੇਰੇ ਪਾਸ ਤੇ। ਕੁੜੀ ਦੇ ਮਾਰਨਾ ਗਊ ਤੇ ਬੀ ਬਡਾ ਪਾਪੁ ਹੈ ਅਰੁ ਜੋ ਬਰੁ ਬੱਟਾ ਕਰਨੇ ਤੇ, ਦੰਮ ਲੈਣੇ ਤੇ ਕੁੜੀ ਕੋ ਬਰੁ ਅਛਾ ਨਹੀ ਮਿਲਦਾ, ਕੇ ਬੁਢਾ ਕੇ ਕਿਸੋਹਣਾ ਲਭਦਾ ਹੈ। ਦੰਮ ਲੈਣੇ ਤੇ ਨਾਲੇ ਕੁੜੀ ਦੇ ਘਰ ਰਿਜਕੁ ਨਹੀ ਰਹਦਾ। ਕੁੜੀ ਬਹੁਤ ਦੁਖੀ ਹੁੰਦੀ ਹੈ। ਏਹੁ ਸਾਰੇ ਪਾਪੁ ਮਾਪਿਆ ਕੋ ਲਗਦਾ ਹੈ। ਮਾਪਿਆ ਦੇ ਬੀ ਬੁਰੇ ਹਾਲ ਹੋਇ ਜਾਦੇ ਹੈ। ਮੈ ਆਪਣੀ ਅਖੀ ਦੇਖੀ ਹੈ ਇਹੁ ਬਾਤਿ, ਸਤਿ ਪ੍ਰਤੀਤ ਜਾਨਣੀ

ਬਾਲ ਵਿਆਹ ਦੇ ਰੋਕਣ ਦੀ ਗਲ ਕਰਦਿਆਂ ਗੁਰੂ ਜੀ ਲਿਖਦੇ ਹਨ –
ਗੁਰੂ ਜੀ ਦਾ ਬੀ ਏਹੋ ਹੁਕਮੁ ਹੈ ਜੋ ਅਠਾਰਾ ਬਰਸ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤਾ ਬਿਆ ਕਰਨਾ, ਉਰੇ ਨਹੀ ਕਰਨਾ।

ਇਸ ਤੋਂ ਵਧ ਸ੍ਰੀ ਸਤਿਗੁਰੂ ਜੀ ਨੇ ਹੁਕਮਨਾਮੇ ਲਿਖਿਦਿਆਂ ਜਿਥੇ ਸਿੰਘਾਂ ਨੂੰ ਫਤੇ ਬਲਾਉਣੀ ਕਿਹਾ, ਉਥੇ ਬੀਬੀਆਂ ਨੂੰ ਰਾਮਸਤਿ ਬੁਲਾਈ ਵਾਚਣੀ ਲਿਖਿਆ।

ਗੁਰਬਾਣੀ ਦੀ ਇਕ ਤੁਕ ਹੈ–

ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥
ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ ॥੩॥

ਜੇ ਸੰਗਤ ਨੂੰ ਗੁਰੂ ਜੀ ਦੇ ਵਿਛੋੜੇ ਦਾ ਅਸਹਿ ਦੁਖ ਹੋ ਰਿਹਾ ਹੈ, ਤਾਂ ਦੀਨਾ ਨਾਥ ਜੀ ਵੀ ਸੰਗਤ ਦੇ ਵਿਛੋੜੇ ਤੋਂ ਕਿੰਨੇ ਦੁਖੀ ਹਨ, ਇਸ ਦਾ ਅੰਦਾਜਾ, ਉਨਾਂ ਦੀਆਂ ਇਨਾਂ ਲਿਖਤਾਂ ਦੁਆਰਾ ਲਾਇਆ ਜਾ ਸਕਦਾ ਹੈ –

ਹੋਰੁ ਭਾਈ ਸਾਨੂ ਤਾ ਤੁਮਾਰੇ ਦਰਸਨ ਦੀ ਲੋੜ ਤੁਮਾਰੇ ਤੇ ਬਹੁਤ ਹੈ ਕਈ ਹਿਸੇ। ਕਿਸ ਕਰਕੇ? ਥੁਆਨੂ ਤਾ ਹਮਾਰੇ ਜੈਸੇ ਸਿਖਾ ਦੇ ਦਰਸਨ ਬਹੁਤ ਹੈਨ, ਸਾਨੂ ਤਾ ਨਾਮ ਜਪਣ ਬਾਲਿਆ ਦਾ ਦਰਸਨ ਬਡਾ ਦੁਲੰਭੁ ਹੈ।

ਇਕ ਹੋਰ ਹੁਕਮਨਾਮੇ ਰਾਹੀਂ ਫੁਰਮਾਉਂਦੇ ਹਨ –
ਹੋਰ ਤਾ ਖਾਲਸਾ ਜੀ ਕੋਈ ਦੁਖ ਨਹੀ ਇਕ ਸੰਗਤ ਦੇ ਬਛੋੜੇ ਦਾ ਹੋਇ ਰਹਿਆ ਹੈ। ਮੈ ਇਹ ਬਾਤ ਸਮਝੀ ਜੋ ਸੰਗਤਿ ਕੋ ਬੀ ਬਡਾ ਭਾਰੀ ਦੁਖ ਵਿਛੋੜੇ ਦਾ ਹੈ।

ਇਸ ਦੇ ਨਾਲ ਹੀ ਆਪਣੀ ਮਾਤਭੂਮੀ ਨੂੰ ਯਾਦ ਕਰਦੇ ਹੋਏ ਲਿਖਦੇ ਹਨ –
ਤੁਸੀ ਤਾ ਸਾਡੀ ਦੇਹ ਪ੍ਰਾਨ ਹੋ। ਸਾਨੂ ਤਾ ਪੰਜਾਬ ਦਾ ਜੇ ਕੋਈ ਭੰਗੀ ਮਿਲਦਾ ਹੈ ਤਾ ਓਸਨੂ ਬੀ ਬਡੀ ਚਾਹਿ ਨਾਲ ਮਿਲਦੇ ਹਾਂ। ਸਾਨੂ ਤਾ ਪੰਜਾਬ ਦੇ ਮਾਨੁਖ ਦਾ ਦੀਦਾਰ ਹੋਣਾ ਬੀ ਬਡਾ ਦੁਰਲੰਭ ਹੈ।

ਇਕ ਹੋਰ ਦੁਖ ਦਾ ਜਿਕਰ ਕਰਦੇ ਲਿਖਦੇ ਹਨ –
ਜਦ ਸਿੰਘ ਏਨੀ ਦੂਰ, ਏਨਾ ਖਰਚ ਕਰਕੇ ਆਉਦੇ ਹੈਨ ਅਰੁ ਏਥੇ ਸਾਡੇ ਪਾਸ ਢੁਕਣੇ ਨਹੀ ਮਿਲਦੇ ਤਾ ਜੇਹੜਾ ਮੇਰੇ ਸਰੀਰ ਨੂੰ ਦੁਖ ਹੁੰਦਾ ਹੈ ਏਨਾ ਦੇ ਸਰੀਰਾ ਨੂੰ ਦੇਖਕੇ, ਸੋ ਮੈ ਆਖ ਨਹੀ ਸਕਦਾ।
ਪਰ ਸੰਗਤ ਕਾ ਦਰਸਨ ਕਰਕੇ ਤ੍ਰਿਪਤ ਨਹੀ ਹੁੰਦੀ ਚਿਤ ਕੋ। ਦਰਸਨ ਹੁੰਦਾ ਹੈ ਤਾ ਚਮਤਕਾਰੇ ਮਾਤ੍ਰ ਹੁੰਦਾ ਹੈ।

ਇਨਾਂ ਸ਼ਬਦਾਂ ਤੋਂ ਅਨੁਮਾਨ ਲਾਇਆ ਜਾ ਸਕਦਾ ਹੈ, ਕਿ ਗੁਰੂ ਜੀ ਨੂੰ ਸੰਗਤਾਂ ਦੇ ਦਰਸ਼ਨਾ ਦੀ ਕਿਨੀ ਖਿਚ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਿਖੀ ਦੀਆਂ ੫ ਕੁਰਿਹਤਾਂ, ਜੋ ਸਿਖ ਨੂੰ ਵਿਵਜਰਤ ਕਹੀਆਂ ਹਨ, ਬਾਰੇ ਲਿਖਦੇ ਹਨ -

ਹਰਫ ਹਕਾਇਤ ਅਸਤ ਈਂ ਪੰਜ ਕਾਫ ॥
ਬਿਦਾ ਨੰਦ ਬਾਵਰ, ਨ ਗੋਯਮ ਖਿਲਾਫ ॥੩॥
ਹੁੱਕਾ ਹਜਾਮਤ, ਹਲਾਲੋ ਹਰਾਮ ॥
ਬਾਚੀਸ਼ੇ ਹਿਨਾਂ ਕਰਦ ਰੂ, ਸਯਾਹ ਫਾਮ ॥੪॥

ਭਾਵ ਇਨਾਂ ਪੰਜ ਕੁਰਿਹਤਾਂ ਵਿਚ ਕਲਗੀਧਰ ਪਾਤਸ਼ਾਹ ਨੇ ਮਾਸ ਨਾ ਖਾਣ ਦੀ ਹਿਦਾਇਤ ਕੀਤੀ ਹੈ। ਇਸ ਬਾਰੇ ਚੀਨੀ ਵਾਲੇ ਪਾਤਸ਼ਾਹ ਦੇ ਆਪਣੇ ਹੁਕਮਨਾਮੇ ਵਿਚ ਲਿਖਿਆ -

ਅਗੇ ਮਾਸ ਖਾਣ ਦੀ ਬਾਤਿ ਗੁਰੁ ਨਾਨਕ ਜੀ ਨੇ ਲਿਖੀ ਹੈ ਮੱਕੇ ਦੀ ਗੋਸਟਿ ਬਿਚ, ਜੋ ਮਾਸ ਸੋ ਖਾਏ ਜਿਸ ਜੀ ਕੋ ਖਾਏ ਓਸਕੋ ਜਿਉਦਾ ਕਰਿ ਸਕੇ।ਹੋਰ ਬੀ ਲਿਖਾ ਹੈ ਆਗ ਦੋਆ ਘਰ ਲਾਗੀ। ਜੀਉ ਬਧਿ ਕਰਨ ਵਾਲਿਆ ਹਿੰਦੂ ਤੇ ਨਾਲੇ ਤੁਰਕਾ ਕੇ। ਜੇ ਘਰ ਨੂੰ ਅੱਗ ਲਗ ਗਈ ਤਾ ਰਿਹਾ ਕੀ ਪਿਛੇ?
ਸਰਾਵ ਨੂੰ ਵੀ ਮਨੇ ਕੀਤਾ ਹੈ ਗਰੰਥ ਜੀ ਮੈ।

ਤੀਸਰੇ ਪਤਾਸ਼ਾਹ ੫੫੪ ਅੰਗ ਤੇ ਸ੍ਰੀ ਆਦਿ ਗ੍ਰੰਥ ਵਿਚ ਫੁਰਮਾਉਂਦੇ ਹਨ -

ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥

ਸ੍ਰੀ ਕਲਗੀਧਰ ਪਾਤਸ਼ਾਹ ਇਕ ਰਹਿਤਨਾਮੇ ਰਾਹੀਂ ਪੰਜਾ ਐਬਾਂ ਵਿਚੋਂ ਸ਼ਰਾਬ ਨੂੰ ਪੰਜਵਾਂ ਐਬ ਦਸਦੇ ਹੋਏ ਫੁਰਮਾਉਂਦੇ ਹਨ -

ਪਰ ਨਾਰੀ ਜੂਆ ਅਸਤ ਚੋਰੀ ਮਦਰਾ ਜਾਣ

ਪਾਂਚ ਐਬ ਯਹ ਜਗਤ ਮੈ ਤਜੇ ਸੋ ਸਿੰਘ ਸੁਜਾਣ

ਕਲਗੀਧਰ ਪਾਤਸ਼ਾਹ ਨੇ ਸ਼ਰਾਬ ਨੂੰ ਆਪਣੀ ਕ੍ਰਿਤ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਸ਼ਰਾਬ ਨੂੰ ਤਾਂ ਪਾਪਾਂ ਦਾ ਮੂਲ ਲਿਖਿਆ ਹੈ –

ਏਕ ਮਦੀ ਦੂਜੈ ਤਰੁਨਿ ਤੀਜੇ ਅਤਿ ਧਨ ਧਾਮ ॥
ਪਾਪ ਕਰੇ ਬਿਨ ਕਜੌਂ ਬਚੈ ਬਚੈ ਬਚਾਵੈ ਰਾਮ ॥

ਇਸ ਪਰਥਾਇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਲਿਖਿਆ –
ਸੋ ਏ ਦੋਨੋ ਨਹੀ ਮਾਸ ਤੇ ਛਰਾਵ ਬਰਤਣੇ। ਏਹ ਤੇ ਮਲੇਛਾ ਦਾ ਖਾਣਾ ਹੈ। ਜੋ ਖਾਊ ੳਸਦੀ ਮਤਿ ਮਲੇਛੀ ਹੋਇ ਜਾਊਗੀ।

ਗਊ ਰਖਿਆ ਦੀ ਗਲ ਕਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਥਨ ਅਨੁਸਾਰ –

ਯਹੀ ਬੇਨਤੀ ਖਾਸ ਹਮਰੀ ਸੁਣੀਜੈ ॥
ਅਸੁਰ ਮਾਰ ਕਰ ਰੱਛ ਗਊਅਨ ਕਰੀਜੈ ॥

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਲਿਖਿਆ –
ਏਨਾ ਬਿਲਿਆ ਨੁ ਲੋਕਾ ਨੇ ਏਹੁ ਭਰਮ ਪਾਇਆ ਹੈ ਚੰਗਿਆ ਚੰਗਿਆ ਏ ਨੇ, ਏਹੁ ਕੂਕੇ ਤੁਮਾਰਾ ਰਾਜ ਲੈ ਲੈਣਗੇ। ਹਮਾਰੀ ਤਾ ਮਨਸਾ ਕਿਸੇ ਦਾ ਕਖ ਖੋਹਣ ਦੀ ਨਹੀਂ ਸੀ। ਇਕੁ ਗਾਈ ਦਾ ਤਰਸ ਠੀਕ ਆਉਦਾ ਹੈ ਹੁਣ ਭੀ, ਜੋ ਗਾਈ ਮੈ ਬਹੁਤ ਗੁਣ ਹੈਨ ਔਗੁਣ ਕੋਈ ਬੀ ਨਹੀ।

ਸ੍ਰੀ ਆਦਿ ਗ੍ਰੰਥ ਵਿਚ ਭਗਤ ਕਬੀਰ ਜੀ ਦੇ ਰਚਤ ਸਬਦ ਦੀ ਇਕ ਤੁਕ ਹੈ –

ਅਵਰ ਮੂਏ ਕਿਆ ਸੋਗੁ ਕਰੀਜੈ ॥
ਤਉ ਕੀਜੈ ਜਉ ਆਪਨ ਜੀਜੈ ॥੧॥

ਇਸ ਪਰਥਾਇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਲਿਖਿਆ –

ਹੋਰੁ ਖਾਲਸਾ ਜੀ ਜੇ ਸਰਬੰਧੀ ਸਰੀਰ ਛੋਡ ਜਾਇ ਤਾ ਉਸ ਦੇ ਪਿਛੇ ਰੋਣਾ ਪਿਟਣਾ ਨਹੀ। ਜੇ ਕਿਛ ਬਣਿ ਆਵੈ ਤਾ ਜਥਾ ਸਕਤ ਪੁਨ ਦਾਨੁ ਭੋਗ ਪਾਠ, ਸਿਖਾ ਨੂ ਪ੍ਰਸਾਦਿ ਬਸਤਰ ਪੋਸਾਕ ਜਿਤਨੀ ਬਣ ਆਵੈ ਸੋ ਕਰਨਾ। ਰੋਏ ਪਿਟੇ ਤੇ ਇਕ ਤਾ ਪ੍ਰਮੇਸਰ ਤੇ ਬੇਮੁਖੀ ਹੁੰਦੀ ਹੈ ਅਰ ਸਰੀਰ ਨੂ ਬੀ ਕਸਟ ਹੁੰਦਾ ਹੈ, ਨਾਲੇ ਹਥ ਪਲੇ ਬੀ ਕੁਛ ਨਹੀ ਪੈਦਾ। ਸੋ ਐਸਾ ਕੰਮ ਮੂਲੇ ਨਹੀ ਕੀਤਾ ਚਾਹੀਦਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ -

ਜਾਗਤਿ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥

ਕਥਨ ਅਨੁਸਾਰ ਇਕ ਹੁਕਮਨਾਮੇ ਰਾਹੀਂ ਫੁਰਮਾਇਆ -

ਸੋ ਭਾਈ ਮੜੀ ਗੋਰ ਦਾ ਜੋ ਹੁਕਮੁ ਥੀ ਢਾਹੁਣੇ ਦਾ ਸੋ ਤਾ ਤੁਸਾ ਦੀ ਹਥੀ ਵਰਤਿਆ ਹੈ।

ਦੇਸ਼ ਦੇ ਸਿਖਾਂ ਸਾਧਾਂ ਪੁਜਾਰੀਆਂ ਨੇ ਜੋ ਵਿਹਾਰ ਕੀਤਾ ਉਸ ਬਾਰੇ ਲਿਖਦੇ ਹਨ -

ਦੇਸ ਮੈ ਸਾਰੇ ਸਿਖਾ ਨੇ, ਸਾਧਾ ਨੇ ਵੈਰ ਕੀਤਾ ਪੁਜਕੇ ਵੇਕਾਰਨ। ਅਕਾਲ ਬੁੰਗੇ ਵਾਲਿਆ ਨੇ ਵੈਕਾਰਨ ਸਾਰੇ ਦੇਸ ਮੈ ਕਲਾਮ ਲਿਖਕੇ ਫੇਰ ਦਿਤੀ ਅਵਚਲਾ ਨਗਰ ਸਾਹਿਬ ਤਾਈ।

ਇਕ ਥਾਂ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਲਿਖਦੇ ਹਨ -

ਗੁਰੂ ਸਾਹਿਬ ਦਾ ਹੁਕਮ ਥੀ ਇਕ ਸੰਤ ਖਾਲਸੇ ਤੇ ਬਿਨਾ ਹੋਰ ਮਲੇਛ ਪੰਥ ਮੈ ਮਿਲ ਜਾਵਹਿਗੇ। ਸੋ ਸਭਨਾ ਦਾ ਇਕ ਸੁਭਾਉ ਹੋਇ ਗਇਆ ਬਿਲਿਆ ਜੇਹਾ ਹੀ। ਅਗੇ ਮਲੇਛ ਪੰਥ ਦੇ ਨਾਸੁ ਦਾ ਹੁਕਮ ਹੈ। ਸੋ ਸਮਾ ਤੇ ਆਇ ਪਹੁਚਿਆ ਹੈ ਨੇੜੇ ਹੀ। ਅਗੇ ਭਾਈ ਗੁਰੂ ਬਿਅੰਤ ਹੈ।

ਦੀਨਾ ਨਾਥ ਜੀ ਨੇ ਜੂਠਾ ਨਾ ਖਾਣ ਬਾਰੇ ਹੁਕਮ ਕੀਤਾ -

ਏਹੁ ਭੀ ਸਭ ਕੋ ਸੁਣਾਇ ਦੇਈ ਜੂਠਾ ਨਾ ਕੋਈ ਕਿਸੇ ਨੂੰ ਦੇਵੇ, ਨਾ ਕੋਈ ਜੂਠਾ ਲੇਵੇ। ਏਹੁ ਕਾਸਦਾ ਸੀਤ ਪਸਾਦਿ ਹੈ? ਜੀਅ ਦਾ ਜੂਠਾ ਖਾਧੇ ਤੇ ਕੀਧੇ ਕੁਬਾੜ ਖੁਲ ਗਏ ਹੈਨ, ਕੌਡੇ ਮਾਗੁ। ਜੂਠਾ ਖਾਣਾ ਭਜਨ ਬਾਲਿਆ ਕਾ ਕੰਮ ਨਹੀ। ਤੁਸੀ ਨਹੀ ਸੁਣੀ, ਸੀਤ ਪ੍ਰਸਾਦਿ ਤਾ ਬਚਨ ਮੰਨਣਾ ਹੈ। ਗੁਰੂ ਜੀ ਨੇ ਤਾ ਏਹੁ ਸੀਤ ਪ੍ਰਸਾਦਿ ਕਹਾ ਹੈ ਅਜ ਦੇ ਸਮੇ। ਮੈ ਤਾ ਜੂਠਾ ਟੁਕ ਖਾ ਕੇ ਕੋਈ ਨਹੀ ਡਿਠਾ ਬਬਾਨਾ ਉਤੇ ਚੜਾ ਜਾਦਾ। ਬਚਨ ਮਨ ਕੇ ਤਾ ਅਨੇਕ ਉਧਰੇ ਹੈ। ਭਾਈ ਜੂਠੇ ਟੂਕਾ ਮੈ ਕੁਛ ਨਹੀ ਫਾਇਦਾ।

ਸ੍ਰੀ ਆਦਿ ਗ੍ਰੰਥ ਦੀ ਇਕ ਤੁਕ ਹੈ –

ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ ॥

ਸ੍ਰੀ ਸਤਿਗੁਰੂ ਜੀ ਨੇ ਆਪਣੇ ਸਿਖਾਂ ਨੂੰ ਕਿਨੀ ਵਡਿਆਈ ਦਿਤੀ ਹੈ ਅਤੇ ਆਪ ਕਿਨੀ ਨਿਰਮਾਨਤਾ ਦਰਸਾਉਂਦੇ ਹੋਏ ਲਿਖਦੇ ਹਨ –

ਹੋਰੁ ਭਾਈ ਤੁਸਾ ਦਾ ਧੰਨ ਜਨਮ ਹੈ ਏਨੀ ਦੂਰ ਸਮੁੰਦਰੋ ਪਾਰ ਆਕੇ ਦਰਸਨ ਦਿਤਾ, ਏਨਾ ਤਸੀਹਾ ਸਹਿਆ। ਤੁਸੀ ਤਾ ਭਾਈ ਸਿਖੀ ਬਾਲਾ ਪੂਰਾ ਕੰਮ ਕੀਤਾ। ਹੋਰ ਭਾਈ ਤੁਸੀ ਤਾ ਸਾਡੀ ਦੇਹ ਪ੍ਰਾਨ ਹੋ।

ਹੁਣ ਮੈ ਬੇਨਤੀ ਕਰਾਂ ਹੁਕਮਨਾਮਿਆਂ ਬਾਰੇ ਜੋ ਮੈਂ ਅਰਜਾਂ ਕੀਤੀਆਂ ਹਨ, ਉਹ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਬਾਣੀ ਦੇ ਅਨਕੂਲ ਹੀ, ਸ੍ਰੀ ਸਤਿਗੁਰੂ ਜੀ ਨੇ ਹੁਕਮਨਾਮੇ ਲਿਖੇ ਅਤੇ ਇਸ ਤਰਾਂ ਪਿਛਲੇ ਗੁਰੂ ਸਾਹਿਬਾਨ ਜੀ ਦੀ ਸਿਖੀ ਪਰੰਪਰਾ ਨੂੰ ਕਾਇਮ ਰਖਿਆ।

ਪ੍ਰਸੰਗ ਵਧਣ ਤੋਂ ਪ੍ਰਹੇਜ ਕਰਦਿਆਂ ਹੁਕਮਨਾਮਿਆਂ ਬਾਰੇ ਸੰਖੇਪ ਬੇਨਤੀਆਂ ਕਰਦਿਆਂ ਆਪਣੀ ਗਲ ਇਥੇ ਹੀ ਮਕਾਉਂਦਾ ਹਾਂ। ਮੈਂ ਫੇਰ ਸਤਿਗੁਰੂ ਜੀ ਦਾ ਕੋਟਾਨ ਕੋਟ ਧੰਨਵਾਦ ਕਰਦਾ ਹਾਂ ਜਿਨਾਂ ਨੇ ਇਸ ਕੰਮ ਨੂੰ ਆਪਣੀ ਬਖਸ਼ਿਸ਼ ਦੁਆਰਾ ਨੇਪਰੇ ਚਾੜਿਆ ਹੈ।

ਇਸ ਦੇ ਨਾਲ ਹੀ ਮੈਂ ਸੰਤ ਕਿਰਪਾਲ ਸਿੰਘ ਜੀ ਚਾਨਾ ਯੂ ਕੇ ਵਾਲਿਆਂ ਦਾ ਬਹੁਤ ਧੰਨਵਾਦੀ ਹਾਂ, ਜਿਨਾਂ ਨੇ ਬੜੇ ਸੁਚੱਜੇ ਢੰਗ ਨਾਲ ਰਿਕਾਰਡਿੰਗ ਕਰਕੇ ਸਾਧ ਸੰਗਤ ਤਕ ਪਹੁਚਾਣ ਦਾ ਉਦਮ ਕੀਤਾ ਹੈ। ਇਸ ਦੇ ਨਾਲ ਹੀ ਇਨਾਂ ਦੇ ਛੋਟੇ ਭਾਈ ਸੁਰਜੀਤ ਸਿੰਘ ਚਾਨਾ ਜੀ ਦਾ ਯੋਗਦਾਨ ਵੀ ਸ਼ਲਾਘਾ ਯੋਗ ਹੈ।

ਮੈਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰਦਾ ਹਾਂ ਕਿ ਸਤਿਗੁਰੂ ਜੀ ਇਸ ਪ੍ਰਵਾਰ ਦੀ ਸੇਵਾ ਪ੍ਰਵਾਨ ਕਰਨ ਤੇ ਖੁਸ਼ੀਆਂ ਬਖਸ਼ਣ। ਮੈਂ ਸਮਝਦਾ ਹਾਂ ਕਿ ਮੇਰੇ ਨਾਲੋਂ ਸੰਤ ਕਿਰਪਾਲ ਸਿੰਘ ਜੀ ਦਾ ਉਦਮ ਬਹੁਤਾ ਸਲਾਉਣ ਯੋਗ ਹੈ।

ਮੈਂ ਸੰਤ ਤਰਨਜੀਤ ਸਿੰਘ ਬੰਬਈ ਵਾਲਿਆਂ ਦਾ ਵੀ ਧੰਨਵਾਦੀ ਹਾਂ, ਜਿਨਾਂ ਦੇ ਉਦਮ ਨਾਲ ਇਸ ਰਿਕਾਰਡਿੰਗ ਦੀਆਂ ਛਧ'ਸ ਸਾਧ ਸੰਗਤ ਤਕ ਪਹੁੰਚ ਰਹੀਆਂ ਹਨ। ਸਤਿਗੁਰੂ ਜੀ ਇਨਾਂ ਦੀ ਸੇਵਾ ਵੀ ਪ੍ਰਵਾਨ ਕਰਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਟਾਨ ਕੋਟ ਧੰਨਵਾਦ ਕਰਦਾ ਹੋਇਆ

ਮਾਸਟਰ ਦਰਸ਼ਨ ਸਿਘ
ਸ੍ਰੀ ਭੈਣੀ ਸਾਹਿਬ